113

੧ ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਯਹ ਤੋ ਧਰਮ ਹਮਾਰਾ ਸਾਰ
ਕਰਤ ਰਹੇ ਨ੍ਰਿਪ, ਮੁਨਿ, ਅਵਿਤਾਰ।

# ਹਵਨਯਗ ਦੀ ਮਹਾਨਤਾ

ਰਚਿਤ :
ਆਤਮਾ ਸਿੰਘ ਸਨਖਤਰਵੀ
ਭੈਣੀ ਸਾਹਿਬ
੨੬ ਭਾਦੋਂ ਸੰਮਤ ੨੦੨੧





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਸਰਵ ਪ੍ਰਿਯ ਜੋ ਅਟੱਲ ਪ੍ਰਤਾਪੀ
ਮਹਾਂ ਤੇਜੱਸਵੀ, ਸਰਵ ਵਿਆਪੀ
ਹਵਨ ਯਗ, ਲੌ ਬਾਣੀ ਸਿਮਰਨ
ਕਰਤ ਕਰਾਵਤ ਮਨ,ਬਚ, ਕਰਮਨ
ਗੁਰੂ ਪ੍ਰਤਾਪ,ਜਗਜੀਤ, ਬੀਰ,ਹਰਿ
ਕਰੇ 'ਆਤਮਾ' ਭੇਟ ਚਰਨ ਧਰਿ

ਆਤਮਾ ਸਿੰਘ

## ਹਵਨ ਯਗ ਦਾ ਪਿਛੋਕੜ :–

੧. ਭਾਰਤ ਦੀ ਸਨਾਤਨ ਸੰਸਕ੍ਰਿਤੀ ਅਨੁਸਾਰ ਹਵਨ ਯਗ ਇਕ ਸਰਵ ਸ੍ਰੇਸ਼ਟ ਕਰਮ ਹੈ, ਜਿਸਨੂੰ ਕਾਜ, ਮੰਤ੍ਰ, ਸਿਧੀ ਆਦਿਕ ਸਮਾਗਮਾਂ ਸਮੇਂ ਕੀਤਾ ਜਾਂਦਾ ਹੈ।

੨. ਸਤਿਯੁਗ ਵਿਚ ਦੈਂਤਾਂ ਦੀ ਕੁਲ ਵਿਚੋਂ ਰਾਜੇ ਬਲੀ ਨੇ ਅਪਣੀ ਪ੍ਰਭਤਾ ਵਾਸਤੇ ਇਕ ਹਵਨ ਯਗ ਕੀਤਾ। ਤੇ ਭਗਵਾਨ ਵਿਸ਼ਨੂ ਨੇ ਉਸਨੂੰ ਇਤਨੇ ਵਡੇ ਯਗ ਕਰਨ ਨਾਲ ਹੋਣ ਵਾਲੇ ਅਭਿਮਾਨ ਤੋਂ ਬਚੌਣ ਹਿਤ ਬਾਵਨ ਦਾ ਅਵਤਾਰ ਧਾਰਨ ਕਰਕੇ ਢਾਈ ਕਰਮਾਂ ਧਰਤੀ ਮੰਗੀ ਤੇ ਉਸ ਦੇ ਯਗ ਹਵਨ ਅਤੇ ਬਚਨ ਪਾਲਨ ਦੇ ਧਰਮ ਤੇ ਪ੍ਰਸੰਨ ਹੋ ਕੇ ਰਾਜੇ ਬਲੀ ਨੂੰ ਪਾਤਾਲ ਦਾ ਸਥਿਰ ਰਹਿਣ ਵਾਲਾ ਰਾਜ ਦੇ ਦਿਤਾ।

੩. ਤ੍ਰੇਤੇ ਯੁਗ ਵਿਚ ਮਰੀਚ ਆਦਿਕ ਰਾਕਸ਼ਾਂ ਨੂੰ ਨਾਸ਼ ਕਰਨ ਵਾਸਤੇ ਸ੍ਰੀ ਵਸਿਸ਼ਟ ਤੇ ਵਿਸ਼ਵਾ ਮਿਤ੍ਰ ਆਦਿ ਰਿਸ਼ੀਆਂ ਨੇ ਉਚੇਚਾ ਹਵਨ ਯਗ ਕੀਤਾ। ਤੇ ਜਿਸਦੀ ਨਿਰਵਿਘਨਤਾ ਵਾਸਤੇ ਰਾਜਾ ਦਸ਼ਰਥ ਪਾਸੋਂ ਖੜੇ ਯਤਨ ਨਾਲ ਸ੍ਰੀ ਰਾਮ ਚੰਦ੍ਰ ਜੀ ਨੂੰ ਲਿਆਂਦਾ ਗਿਆ। ਜਿਸ ਦੀ ਹੋਂਦ ਨਾਲ ਉਸ ਸਮੇਂ ਦੇ ਰਾਖਸ਼ਾਂ ਦਾ ਥੋੜੇ ਸਮੇਂ ਵਿਹ ਹੀ ਨਾਸ਼ ਹੋ ਗਿਆ।

੪. ਦੁਆਪਰ ਯੁਗ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵਾਂ ਪਾਸੋਂ ਰਾਜਸੂ ਤੇ ਅਸਵ ਮੇਧ ਆਦਿਕ ਅਨੇਕਾਂ ਹਵਨ ਯਗ ਕਰਵਾਏ। ਜਿਸ ਦੇ ਫਲ ਸਰੂਪ ਵਿਚ ਭਗਵਾਨ ਕ੍ਰਿਸ਼ਨ ਹਮੇਸ਼ਾਂ ਉਨ੍ਹਾਂ ਤੇ ਪ੍ਰਸੰਨ ਰਹੇ। ਤੇ ਹਰ ਬਿਪਤਾ ਤੇ ਮਹਾਂ ਭਾਰਤ ਵਰਗੇ ਯੁਧ ਵਿਚ ਪਾਂਡਵਾਂ ਨੇ ਅਡੋਲ ਵਿਜੈ ਪ੍ਰਾਪਤ ਕੀਤੀ।

੫. ਕਲਯੁਗ ਦੇ ਆਦਿ ਵਿਚ ਰਾਜੇ ਜਨਮੇਜਾ ਨੇ ਅਪਣੇ ਪਿਤਾ ਰਾਜਾ ਪ੍ਰੀਛਤ ਦੀ ਮੌਤ ਦਾ ਕਾਰਨ ਇਕ ਸਰਪ ਜਾਣਕੇ, ਸਾਰੇ ਸੰਸਾਰ ਭਰ ਦੇ ਸਰਪਾਂ ਨੂੰ ਖਤਮ ਕਰਨ ਲਈ ਇਕ ਬੜਾ ਵਡਾ ਹਵਨ ਕੁੰਡ ਬਣਵਾ ਕੇ ਸਰਪ ਮੇਧ ਯਗ ਕੀਤਾ। ਜਿਸ ਵਿਚ ਇਕ ਅੰਗੂਠੇ ਦੇ ਪ੍ਰਮਾਨ ਤੋਂ ਲੈ ਕੇ ਚਾਰ ਚਾਰ ਜੋਜਨ ਲੰਬੇ ਅਸਗਾਹ ਸਰਪ ਕੇਵਲ ਮੰਤ੍ਰ ਸ਼ਕਤੀ ਨਾਲ ਅਪਣੇ ਆਪ ਉਸ ਹਵਨ ਕੁੰਡ ਵਿਚ ਪੈ ਕੇ ਦਗਧ ਹੋ ਗਏ। ਇਸ ਤੋਂ ਉਸਦੀ ਮਨੋਕਾਮਨਾ ਪੂਰੀ ਹੋ ਗਈ। ਏਹ ਅਸਥਾਨ ਜਿਥੇ ਰਾਜੇ ਨੇ ਸਰਪ ਮੇਧ ਯਗ ਕੀਤਾ ਸੀ, ਉੜਮੁੜ ਟਾਂਡੇ ਦੇ ਸਟੇਸ਼ਨ ਤੋਂ ਤਿੰਨ ਮੀਲ ਦੂਰੀ ਤੇ, ਦੱਖਨ ਵਲ ਹੈ। ਉਥੇ ਉਸ ਹਵਨ ਦੀ ਯਾਦਗਾਰ ਹੁਣ ਤਕ ਮੌਜੂਦ ਹੈ। ਤੇ ਸਰਪ ਦੇ ਡੰਗੇ ਹੋਏ ਲੋਕ ਉਸ ਥਾਂ ਤੇ ਪਹੁੰਚ ਕੇ ਅਰੋਗਤਾ ਪ੍ਰਾਪਤ ਕਰਦੇ ਹਨ। (ਅਜ ਕਲ ਉਸ ਨਗਰ ਦਾ ਨਾਮ ਹਜ਼ੂਰਾ ਹੈ)। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਹਵਨ ਦਾ ਵਰਨਨ ਅਪਣੀ ਬਾਣੀ ਗਿਆਨ ਪ੍ਰਬੋਧ ਵਿਚ ਬੜੇ ਵਿਸਥਾਰ ਨਾਲ ਕੀਤਾ ਹੋਇਆ ਹੈ।

੬. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੇ ਵਕਤ ਵਿਚ ਤੁਰਕ ਰਾਜ ਦੇ ਤੇਜ ਨੂੰ ਖਤਮ, ਤੇ ਹਿੰਦੂ ਧਰਮ ਦੀ ਰਖਯਾ ਵਾਸਤੇ ਜਦ ਤੀਸਰਾ ਖਾਲਸਾ ਪੰਥ ਸਾਜਨ ਦਾ ਖਰੜਾ ਤਿਆਰ ਕੀਤਾ, ਤਾਂ ਇਸ ਨਵੇਂ ਕਾਰਜ ਦੀ ਨਿਰਵਿਘਨਤਾ ਵਾਸਤੇ ਇਕ ਸਾਲ ਖਾਲਸਾ ਤਿਅਰਾ ਕਰਨ ਤੋਂ ਪਹਿਲਾਂ ਸੰਮਤ ੧੭੫੫ ਵਿਚ ਅਨੰਦ ਪੁਰ ਤੋਂ ਤਕਰੀਬਨ ਅੱਠ ਮੀਲ ਦੀ ਦੂਰੀ ਤੇ ਨੈਣਾਂ ਦੇਵੀ ਦੇ ਨਾਮ ਵਾਲੇ ਸੱਵੱਛ ਅਸਥਾਨ ਤੇ ਪੰਡਿਤ ਕੇਸ਼ੋ ਦਾਸ ਨੂੰ ਨਾਲ ਲੈ ਕੇ ਇਕ ਮਹਾਨ ਹਵਨ ਯਗ ਦਾ ਅੱਠ ਮਹੀਨੇ ਪ੍ਰਯੋਗ ਕੀਤਾ।

ਜਦੋਂ ਕੁਝ ਮਿਆਣਿਆਂ ਨੇ ਸ੍ਰੀ ਕਲਗੀਧਰ ਤੋਂ ਹਵਨ ਯਗ ਕਰਨ

ਦਾ ਕਾਰਨ ਪੁਛਿਆ ਤਾਂ ਸ੍ਰੀ ਦਸਮੇਸ਼ ਜੀ ਨੇ– ਗਿਆਨੀ ਗਿਆਨ ਸਿੰਘ ਦੀ ਰਚਨਾ ਪੰਥ ਪ੍ਰਕਾਸ਼ ਛੇਵੀਂ ਐਡੀਸ਼ਨ ਦੀ ਲਿਖਤ ਅਨੁਸਾਰ) ਹਵਨ ਯਗ ਸਬੰਧੀ ਏਹ ਖਿਆਲ ਪ੍ਰਗਟ ਕੀਤੇ ੰ–

ਏਹ ਤੋ ਧਰਮ ਹਮਾਰਾ ਸਾਰ, ਕਰਤ ਰਹੇ ਨ੍ਰਿਪ, ਮੁਨਿ, ਅਵਤਾਰ,
ਸੋ ਤੋ ਹਮ ਭੀ ਕਰਨਾ ਚਾਹੈ, ਜਾਤੇ ਸਭ ਸ੍ਰਿਸਟੀ ਸੁਖ ਪਾ ਹੈ

ਕਾਰਨ :–ਇਕ ਤੋ ਹੈ ਦੁਰਭਿਖ ਅਤ ਭਾਰੀ, ਹੈ ਪੜ੍ਹ ਰਿਹੋ ਨ ਬਰਸਤ ਬਾਰੀ,
ਦੂਸਰ ਭਾਰਤ ਵਰਸ਼ ਮੰਝਾਰੇ, ਮਹਾਂ ਮੁਰੀ ਪੜ੍ਹ ਰਹੀ ਅਪਾਰੇ,
ਤ੍ਰਿਤੀਏ ਜੋ ਨਰ ਨਾਰੀ ਆਰਜ, ਹੋਇ ਰਹੇ ਨਿਜ ਧਰਮੋ ਖਾਰਜ,
ਪਾਪ ਕੁਕਰਮ ਮੈ ਅਤਿ ਲਾਗੇ, ਇਸੀ ਹੇਤ ਬਣ ਰਹੇ ਅਭਾਗੇ,
ਜਗ ਹੋਮ ਲੌ ਸੁਕ੍ਰਿਤ ਜੋ ਹੈ, ਹਾਕਮ ਤੁਰਕ ਕਰਨ ਨਹੀ ਦੇ ਹੈ।

ਇਸ ਵਾਸਤੇ ਜਦੋਂ :–

ਹਮ ਜਬ ਹਮਨ ਯਗ ਕਰਵੈ ਹੈ, ਖੁਸ਼ ਹੋ ਘਨ ਜਲ ਬਹੁ ਵਰਸੈ ਹੈ
ਦੁਰ ਭਿਖ ਨਸੇ,ਅੰਨ ਬਹੁ ਥੈ ਹੈ, ਸੁਕ੍ਰਿਤ, ਸਭ ਕਰਨੇ ਲਗ ਜੈ ਹੈ
ਨਸੇ ਅਵਿਦਯਾ ਵਿਦਯਾ ਐ ਹੈ, ਸੂਰਬੀਰਤਾ ਦ੍ਰਿੜ ਪ੍ਰਗਟੇ ਹੈ।

ਸਗੋਂ :- ਵਰਨ ਅਵਰਨੀ ਜਨ ਹੈਂ ਜੋ ਤੇ, ਕਾਇਰਤਾ ਕਰ ਪੂਰਨ ਤੇ ਤੇ
ਉਨੇ ਹਵਨ ਕੀ ਪਵਨ ਲਗੈ ਜਬ, ਸ਼ੇਰ,ਬਘਿਆੜਨ ਸੇ ਹ੍ਵੈ ਹੈ ਸਭ
ਸੂਰਬੀਰੰਤਾ, ਉਰ ਮੈ ਜਗ ਹੈ, ਧਰਮ ਪੁਰਾਤਨ ਕਰਨੇ ਲਗ ਹੈਂ,
ਪ੍ਰਭਤਾ,ਦੇਹ ਅਰੋਗ, ਕ੍ਰਾਂਤੀ,ਵਿਜਜ, ਗਿਆਨ, ਸੰਤਿਤ ਸੁਖਦਾਤੀ
ਨਿਰਭੈਤਾ ਜਸ ਗੁਣ ਦੈਵੀ ਸਭ, ਹੋਹਿ ਪ੍ਰਾਪਤ ਗੁਰ ਘਰ ਮੈ ਤਬ
ਬਾਲ ਭਾਗਵਾਨ ਪ੍ਰਗਟੈ ਹੈ, ਰੋਗ ਸੀਤਲਾ, ਆਦ ਨਸੈ ਹੈ
ਕਾਮਾਦਿ ਜੋ ਅਸੁਰੀ ਸੰਪਿਤ, ਯਗ ਹੋਮ ਕੋ ਪਿਖ ਕਰ ਕੰਪਿਤ

ਉਤਮ, ਗੁਣ ਸਤਿ, ਆਦਕ ਜੇ ਹੈ,ਬਾਵਨ ਕਹੇ ਵੇਦ ਰਿਗ ਮੇ ਹੈ
ਸੋ ਅਵਸ਼ ਜਗ ਮੈ ਪ੍ਰਗਟੈ ਹੈ, ਹੋਮ ਯਗ ਬਿਧ ਵਤ ਜਬ ਥੈ ਹੈ

ਇਸ ਤੋਂ ਇਲਾਵਾ ਜਿਸ ਕਰਦ ਜਾਂ ਖੰਡੇ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਨੂੰ ਤਿਆਰ ਕਰਨ ਸਮੇਂ ਅੰਮ੍ਰਿਤ ਬਣਾਇਆ । ਸਿਖ ਇਤਿਹਾਸ ਦੀ ਲਿਖਤ ਅਨੁਸਾਰ ਉਸਦੀ ਪ੍ਰਾਪਤੀ ਸ੍ਰੀ ਦਸਮੇਸ਼ ਜੀ ਨੂੰ ਉਸੇ ਹਵਨ ਵਿਚੋਂ ਹੀ ਹੋਈ ਦਸੀ ਗਈ ਹੈ।

## ਪੁਰਾਣੇ ਸਿਖ ਤੇ ਹੋਮ ਯਗ

ਸ੍ਰੀ ਗੋਬਿੰਦ ਸਿੰਘ ਜੀ ਤੋਂ ਲੈ ਕੇ, ਪਿਛੋਂ ਬਣੇ ਸਿੰਘ ਸ੍ਰੀ ਦਸਮੇਸ਼ ਜੀ ਦੇ ਨਾਦੇੜ ਤੋਂ ਅਲੋਪ ਹੋਣ ਬਾਦ ਭੀ ਕਾਫੀ ਦੇਰ ਤਕ ਗੁਰੂ ਜੀ ਦੀ ਦਸੀ ਮਰਯਾਦਾ ਅਨੁਸਾਰ । ਜਦੋਂ ਭੀ ਕਦੇ ਇਕੱਠੇ ਹੋ ਕੇ ਕਥਾ, ਕੀਰਤਨ, ਆਦਿ ਸਮਾਗਮ ਕਰਦੇ, ਉਸ ਸਮੇਂ ਹੋਮ ਯਗ ਭੀ ਲਾਜ਼ਮੀ ਤੌਰ ਤੇ ਕਰਦੇ ਸਨ । ਇਸ ਦਾ ਹਵਾਲਾ ਭੀ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਹੀ ਦੇਂਦੇ ਹਨ ਜਿਹਾ ਕਿ :—

ਕੀਰਤਨ, ਕਥਾ, ਪਾਠ, ਗੁਰੂ ਗ੍ਰੰਥ ਜੀ ਕੇ
ਥਾਟ, ਜੋੜ ਮੇਲ ਠਾਟ, ਗਾਠ, ਕਾਠ, ਮੇਲ ਠਾਨੀਥੇ,
ਹੋਮ ਯਗ ਕਰਵਾ ਤੇ, ਪ੍ਰਸਾਦ ਬਟਵਾਤੇ,
ਰੌਣਕ ਰਖਾਤੇ ਗਾਤੇ ਸ਼ਬਦ ਜਬਾਨੀ ਥੇ। ਪੰਥ ਪ੍ਰਕਾਸ਼

ਸ੍ਰੀ ਦਸਮੇਸ਼ ਜੀ ਦੇ ਹੁਕਮ ਅਨੁਸਾਰ ਉਸ ਵਕਤੇ ਦੇ ਸਿਖਾਂ ਜੋ ਕੀਰਤਨ, ਕਥਾ, ਪਾਠ ਤੇ ਯਗ ਹੋਮ ਆਦਿਕ ਤੇ ਹੋਰ ਅਨੇਕਾਂ ਪਰਉਪਕਾਰ ਕੀਤੇ, ਉਸਦੇ ਫਲ ਸਰੂਪ, ਵਿਚ ਖਾਲਸੇ ਨੂੰ ਰਾਜ-ਭਾਗ ਦੀ ਪ੍ਰਾਪਤੀ ਹੋਈ।

ਪਰ ਜਦੋਂ ਘਰੋਗੀ ਫੁਟ ਦੇ ਕਾਰਨ ਸਿਧ ਰਾਜ ਦਾ ਖਾਤਮਾ ਹੋ ਗਿਆ। ਤੇ ਮਲੇਛੀ ਰਾਜ ਦੀ ਛਾਇਆ ਹੇਠ ਪਛਮੀ ਸਭਜਤਾ ਦੀ ਸਿਖਯਾ ਇਹਨਾਂ ਨੂੰ ਮਿਲਣ ਲਗ ਪਈ– ਤਾਂ ਸਾਰੇ ਸਿਖ ਸ੍ਰੀ ਦਸਮੇਸ਼ ਜੀ ਦੀ ਇਸ ਧਾਰਮਕ ਮਰਯਾਦਾ ਨੂੰ ਭੁਲ ਗਏ।

ਗਿਆਨੀ ਜੀ ਦਾ ਇਕ ਕਬਿਤ ਮੇਰੇ ਉਪਰੋਕਤ ਭਾਵਾਂ ਦੀ ਪੁਸ਼ਟੀ ਇਸ ਤਰਾਂ ਕਰਦਾ ਹੈ :–

' ਔਰੈਂ ਰੀਤ, ਔਰੈਂ ਮੀਤ, ਔਰੈਂ ਪ੍ਰਤੀਤ, ਪ੍ਰੀਤ, ਖਾਨ, ਪਹਿਰਾਨ, ਗਿਆਨ, ਮਾਨ, ਔਰੈ ਜਨ ਕੇ। ਡਾਰੇ ਦਸਤਾਰੇ, ਸਾਫੇ ਭਾਰੇ, ਹੈਂ ਸੰਭਾਰੇ, ਅੱਛੈ, ਕੱਛੈਂ, ਤਜ ਗਏ, ਧੋਤੀ, ਸੁਥ੍ਰ, ਤੰਗ, ਤਨ ਕੇ। ਧਾਰੇ ਹੈਂ ਗਰਾਰੇ, ਤੰਬੇ, ਤਹਿਮਤ, ਅਧਕ ਲੰਬੇ, ਜਿਨੋ ਦੇਖ, ਸਿਖੀ ਗਊ, ਕੰਬੈ ਤੁਰਕ ਗਨ ਕੇ। ਸਿਖੀ ਦਸਮੇਸ਼ ਦੀ, ਸੁ ਕੀ ਅਪਰ ਵੇਸ਼ ਕੀ, ਅਸਿਖੀ, ਪਰੀ ਪੇਸ਼ਗੀ, ਛਿਨਾਰ, ਬਨ ਠਨ ਕੈ।

ਉਸ ਵਕਤ ਸ੍ਰੀ ਸਤਿਗੁਰੁ ਰਾਮ ਸਿੰਘ ਜੀ ਨੇ ਸੰਮਤ ੧੯੧੪ ਮੁਤਾਬਕ ਸੰਨ ੧੮੫੭ ਵਿਚ ਸ੍ਰੀ ਭੈਣੀ ਸਾਹਿਬ ਨਾਮ ਦੇ ਇਕ ਨਗਰ ਵਿਚ, ਸ੍ਰੀ ਦਸਮੇਸ਼ ਵਾਂਗ ਉਸੇ ਸਿਖ ਪੰਥ ਦੀ ਅਸਲੀਯਤ ਨੂੰ ਨਵੇਂ ਸਿਰੇ ਪ੍ਰਗਟ ਕੀਤਾ। ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਅਨੇਕਾਂ ਕੁਰਬਾਨੀਆਂ ਦੇ ਕੇ ਸਾਜਿਆ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਪਣੇ ਰਹਿਤ ਨਾਮੇ ਵਿਚ ਸ਼ਕਤੀ ਭਾਵਨਾਂ ਨੂੰ ਵਧੌਣ ਹਿਤ ਹੋਮ ਯਗ ਤੇ ਚੰਡੀ ਦੀ ਵਾਰ ਦਾ ਪਾਠ ਕਰਨ ਵਾਸਤੇ ਹਰ ਨਾਮਧਾਰੀ ਸ਼ਿੰਘ ਨੂੰ ਜ਼ਰੂਰੀ ਹੁਕਮ ਦਿਤਾ।

ਜਿਸ ਹੁਕਮ ਦੀ ਪਾਲਨਾ ਸਾਰੇ ਨਾਮਧਾਰੀ ਉਸੇ ਦਿਨ ਤੋਂ ਕਰਦੇ ਚਲੇ

ਆ ਰਹੇ ਹਨ ।

## ਦੂਸਰਾ ਵਡਾ ਹਵਨ :—

ਸ੍ਰੀ ਦਸਮੇਸ਼ ਜੀ ਦੀ ਚਲਾਈ ਪਰੰਪਰਾ ਅਨੁਸਾਰ ਅੰਤਰਜਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਵਕਤ ਜਦੋਂ ਕਿ ੧੯੩੭ ਸੰਨ ਵਿਚ ਅੰਗਰੇਜ਼ੀ ਸਰਕਾਰ ਨੇ ਲਾਹੌਰ ਇਕ ਵਡਾ ਬੁਚੜਖਾਨਾ ਬਣੌਣ ਦੀ ਮੁਕੰਮਲ ਤਿਆਰੀ ਕਰ ਲਈ ਸੀ, ਸੰਮਤ ੧੯੯੪ ਨੂੰ ਭਾਦ੍ਰੋਂ ਦੇ ਇਸੇ ਪ੍ਰਯੋਗ ਸਮੇਂ ਇਸ ਹਿੰਦੂ ਸਭਯਤਾ ਦੇ ਘਾਤਕ ਪਰੋਗਰਾਮ ਦੀ ਨਵਿਰਤੀ ਵਾਸਤੇ ਇਕ ਮਹਾਨ ਹਵਨ ਯਗ ਚੰਡੀ ਦੀ ਵਾਰ ਦੇ ਸਵਾ ਲਖ ਪਾਠਾਂ ਸੰਯੁਕਤ ਕੀਤਾ ।

ਜਿਸਦੇ ਪ੍ਰਭਾਵ ਨਾਲ ਠੀਕ ਉਸੇ ਦਿਨ ਜਦ ਕਿ ੨ ਅੱਸੂ ਨੂੰ ਇਸ ਮਹਾਨ ਪ੍ਰਯੋਗ ਦੀ ਸਮਾਪਤੀ ਹੋਈ, ਸਰਕਾਰ ਵਲੋਂ ਉਸ ਬੁਚੜਖਾਨੇ ਨੂੰ ਮਨਸੂਖ ਕਰਨ ਦਾ ਹੁਕਮ ਹੋ ਗਿਆ । ਹਵਨ ਯਗ ਦੇ ਪ੍ਰਭਾਵ ਦੀ ਏਹ ਇਕ ਬੜੀ ਨੇੜੇ ਦੀ ਮਿਸਾਲ ਹੈ ।

## ਤੀਸਰਾ ਵਡਾ ਹਵਨ ਯਗ :—

ਗਊ ਗਰੀਬ ਦੀ ਰਖਯਾ ਵਾਸਤੇ ਗੁਰੂ ਪਰੰਪਰਾ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਰਤਮਾਨ ਸਮੇਂ ਵਿਚ ਅੰਨ ਸੰਕਟ, ਹੜ ਸੰਕਟ, ਭ੍ਰਿਸ਼ਟਾਚਾਰ, ਅਸੱਭਯਤਾ ਤੇ ਜੰਗੀ ਸਮਸਿਆਵਾਂ, ਦੀ ਨਵਿਰਤੀ, ਅਰ ਅਮਨ, ਅਤੇ ਧਰਮ ਦੀ ਬ੍ਰਿਧੀ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਛੇਤੀ ਛੇਤੀ ਦੇਸ਼ ਵਿਚ ਦਰਸ਼ਨ ਦੇਣ ਨਮਿਤ ੨੩ ਸਾਵਣ ਸੰਮਤ ੨੦੨੧ ਤੋਂ ੨੬ ਭਾਦ੍ਰੋਂ ਤਕ ਤਕਰੀਬਨ ਸਵਾ ਮਹੀਨਾ ਚੰਡੀ ਦੀ ਵਾਰ ਦੇ ਸਵਾ ਲਖ ਤੋਂ ਵੱਧ ਪਾਠਾਂ ਸੰਯੁਕਤ ਪੂਰਨ ਵਿਧੀ ਅਨੁਸਾਰ

ਸ੍ਰੀ ਭੈਣੀ ਸਾਹਿਬ, ਹਵਨ ਯਗ ਕੀਤਾ ਜੋ ਵਰਤਮਾਨ ਕਾਲ ਵਿਚ ਅਪਣੀ ਮਿਸਾਲ ਕੇਵਲ ਆਪ ਹੀ ਹੋ ਸਕਦਾ ਹੈ।

# ਸ੍ਰੀ ਭੈਣੀ ਸਾਹਿਬ ਵਿਚ ਹੋਏ ਯਗ ਹਵਨ ਦੀ ਮ੍ਰਯਾਦਾ

੧. ਸਭ ਤੋਂ ਪਹਿਲਾਂ ਇਸ ਪ੍ਰਯੋਗ ਵਿਚ ਸੇਵਾ ਕਰਨ ਵਾਸਤੇ ਪਾਠੀ ਜਾਂ ਸੇਵਾਦਾਰ ਨੂੰ ਦਾਖਲ ਹੋਣ ਸਮੇਂ ਸੁਧ ਸੋਧ ਦੀ ਮਰਯਾਦਾ ਨੂੰ ਧਾਰਨ ਕਰਵੌਣ ਲਈ ਸਣੇ ਕੇਸੀਂ ਅਸ਼ਨਾਨ ਕਰਕੇ ਪਵਿਤ੍ਰ ਚਿਟੇ ਬਸਤ੍ਰਾਂ ਨੂੰ ਧਾਰਨ ਕਰਾਕੇ ਅੰਮ੍ਰਿਤ ਛਕਾਇਆ ਜਾਂਦਾ ਹੈ।

੨. ਕਿਸੇ ਭੀ ਪ੍ਰਯੋਗ ਕਰਮਚਾਰੀ ਨੂੰ ਸੁਚ ਸੋਧ ਦੀ ਮਰਯਾਦਾ ਧਾਰਨ ਕਰਨ ਤੋਂ ਬਿਨਾਂ ਇਸ ਯਗ-ਸ਼ਾਲਾ ਦੀ ਕਾਇਮ ਕੀਤੀ ਹਦ ਤੋਂ ਅੰਦਰ ਜਾਣ ਦਾ ਹੁਕਮ ਨਹੀਂ ।

੩. ਚੰਡੀ ਦੀ ਵਾਰ ਦੇ ਅਖੰਡ ਪਾਠ ਕਰਨ ਵਾਸਤੇ ਕ੍ਰਮ ਅਨੁਸਾਰ ੫ ਰੌਲਾਂ ਬਣਾਈਆਂ ਹੋਈਆਂ ਹਨ । ਜਿਨ੍ਹਾਂ ਦੇ ਮੁਤਾਬਿਕ ਹਰ ਪਾਠੀ ਦੀ ਰੌਲ ਹਰ ਅੱਠਾਂ ਘੰਟਿਆਂ ਤੋਂ ਬਾਦ ਔਂਦੀ ਹੈ। ਇਸ ਯਗ-ਸ਼ਾਲਾ ਵਿਚ ਪਾਠ ਕਰਨ ਵਾਸਤੇ ਬੈਠਨ ਵਾਲਿਆਂ ਲਈ ੧੨੫ ਸੀਟਾਂ ਦੀ ਥਾਂ ਹੈ।

੪. ਹਰ ਪਾਠੀ ਅਪਣੀ ਵਾਰੀ ਤੇ ਔਣ ਤੋਂ ਇਕ ਘੰਟਾ ਪਹਿਲਾਂ ਉਠ ਕੇ ਜੰਗਲ ਪਾਣੀ ਜਾਂਦਾ । ਆਪਣੇ ਬਸਤ੍ਰ ਧੋਂਦਾ ਤੇ ਸਣੇ ਕੇਸ਼ੀ ਅਸ਼ਨਾਨ ਕਰਦਾ ਹੈ।

੫. ਪਾਠ ਕਰਨ ਸਮੇਂ ਸੁਛਤਾ ਤੇ ਸਵਾਧਾਨਤਾ ਦਾ ਖਾਸ ਖਿਆਲ ਰਖਿਆ ਜਾਂਦਾ ਹੈ।

੬. ਰਾਤ ਨੂੰ ਪਾਠ ਕਰਨ ਵਾਲਿਆਂ ਦੀ ਰੋਸ਼ਨੀ ਵਾਸਤੇ ਜਿਥੇ ਬਿਜਲੀ ਦਾ

ਪ੍ਰਬੰਧ ਹੈ, ਉਥੇ ਹਰ ਪਾਠੀ ਅਗੇ ਸੁਧ ਘਿਉ ਨਾਲ ਜਗ ਰਹੇ ਮੋਟੀ ਲਾਈਟ ਵਾਲੇ ਦੀਵੇ ਦੀ ਖਾਸ ਵਰਤੋਂ ਕੀਤੀ ਜਾਂਦੀ ਹੈ।

੭. ਹਵਨ ਕੁੰਡ ਦੇ ਪਾਸ ਇਕ ਜਲ ਦਾ ਭਰਿਆ ਕੁੰਭ ਅਰ ਇਕ ਅਖੰਡ ਜੋਤ (ਜੋ ਅਰੰਭ ਕਾਲ ਤੋਂ ਸਮਾਪਤੀ ਤਕ ਜਗਦੀ ਰਹੇਗੀ) ਰਖੀ ਹੋਈ ਹੈ।

੮. ਹਵਨ ਵਿਚ ਬੇਰੀ ਜਾਂ ਪਲਾਸ ਦੀਆਂ ਸਮਧਾਂ ਉਤੇ ਘਿਉ ਤੇ ਪਾਣੀ ਦਾ ਪ੍ਰਯੋਗ ਜਲ ਧਾਰਾ ਢੰਗ ਨਾਲ ਆਪਣੇ ਆਪ ਹੋ ਰਿਹਾ ਹੈ। ਅਰ ਨਾਲ ਨਾਂਲ ਬੜੀ ਸੁਗੰਧਤਾ ਵਾਲੀ ਸਮਗਰੀ ਅਹੂਤੀ ਦੇ ਰੂਪ ਵਿਚ ਹਥਾਂ ਨਾਲ ਪਾਈ ਜਾਂਦੀ ਹੈ– ਹਰ ਦੋ ਘੰਟੇ ਬਾਦ ਹਵਨ-ਕੁੰਡ ਵਿਚ ਸ੍ਰੀ ਫਲ (ਨਾਲੀਏਰ) ਭੀ ਪਾਇਆ ਜਾਂਦਾ ਹੈ।

੯. ਹਵਨ ਕੁੰਡ ਦੇ ਪਾਸ ਰਖੇ ਕੁੰਭ ਤੋਂ ਇਲਾਵਾ ਪਾਠੀਆਂ ਅਰ ਹਵਨ ਕੁੰਡ ਦੇ ਦਰਮਿਆਨ ਇਕ ਗੋਲ ਦਾਇਰੇ ਦੀ ਖਾਈ ਜਲ ਨਾਲ ਭਰੀ ਰਹਿੰਦੀ ਹੈ। ਜੋ ਇਸ ਮਹਾਨ ਯਗ ਦੁਆਲੇ ਵਰਨ ਦੇਵਤਾ ਦੇ ਪਹਿਰਾ ਦੇਣ ਦਾ ਦ੍ਰਿਸ਼ਯ ਪੇਸ਼ ਕਰਦੀ ਹੈ।

ਖੁਰਾਕ :– ਸ੍ਰੀ ਸਤਿਗੁਰਾਂ ਵਲੋਂ ਇਸ ਪ੍ਰਯੋਗ ਵਿਚ ਸੇਵਾ ਕਰਨ ਵਾਲੇ ਸਾਰੇ ਕਰਮਚਾਰੀਆਂ ਵਾਸਤੇ ਪ੍ਰਸਾਦ ਆਦਿਕ ਖੁਰਾਕ ਦਾ ਖਾਸ ਪ੍ਰਬੰਧ ਹੈ।

ਹਰ ਸੇਵਾਦਾਰ ਨੂੰ ਸਵੇਰੇ ਬਦਾਮ, ਖਸਖਾਸ, ਅਜਵੈਣ ਗਲੋ ਦੀ ਨਮਕੀਨ ਸਰਦਾਈ ਮਿਲਦੀ ਹੈ, ਜੋ ਮੌਸਮ ਦੇ ਲਿਹਾਜ ਨਾਲ ਇਕ ਬੜੀ ਗੁਣਕਾਰੀ ਹੈ।

ਹਰ ਰੋਜ ਸਵੇਰੇ ਜਲ ਛਕਣ ਤੋਂ ਬਾਦ ਪ੍ਰਸ਼ਾਦੇ ਨਾਲ ਇਕ ਸਰੀਰ ਪ੍ਰਤੀ ੧ ਛਟਾਂਕ ਸ਼ੁਧ ਘਿਉ ਦਾਲੇ ਵਿਚ ਵਰਤਾਇਆ ਜਾਂਦਾ ਹੈ। ਤੇ ਸ਼ਾਮ

ਨੂੰ ਸੌਂਫ, ਸੁੰਢ, ਇਲਾਚੀਆਂ, ਦਾਰਚੀਨੀ ਆਦਿਕ ਚੀਜਾਂ ਨਾਲ ਬਣਾਇਆ ਮਾਹਟਾ (ਚਾਹ ਦੇ ਥਾਂ) ਦਿਤਾ ਜਾਂਦਾ ਹੈ । ਜੋ ਅਰੋਗਤਾ ਵਾਸਤੇ ਅਤੀ ਲਾਭਦਾਇਕ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਚੰਡੀ ਚਰਿਤ੍ਰ ੧ ਚੰਡੀ ਚਰਿਤ੍ਰ੨, ਚੰਡੀ ਵਾਰ ਤੇ ਉਗ੍ਰਦੰਤੀ,ਦੁਆਰਾ ਚੰਡੀ(ਸ਼ਕਤੀ)ਦੇ ਇਤਿਹਾਸ ਤੇ ਮਹਾਨਤਾ ਨੂੰ ਬੜੇ ਵਿਸਥਾਰ ਨਾਲ ਅੰਕਿਤ ਕੀਤਾ ਹੋਇਆ ਹੈ। ਇਨ੍ਹਾਂ ਬਾਣੀਆਂ ਦੇ ਪੜ੍ਹਿਆਂ ਪਤਾ ਲੱਗਦਾ ਹੈ ਕਿ ਇਸ ਮਹਾਨ ਸ਼ਕਤੀ ਦਾ ਵਿਅਕਤੀ ਗਤ ਸਰੂਪ ਅਕਾਲ ਪੁਰਖ ਨੇ ਉਸ ਵਕਤ ਧਾਰਨ ਕੀਤਾ ਜਦੋਂ ਕਿ ਮਧ ਕੀਟਭ ਦੈਂਤ ਅਪਣੀ ਤਾਕਤ ਨਾਲ ਦੇਵਤਿਆਂ ਨੂੰ ਤੰਗ ਕਰਨ ਲਗ ਪਇਆ ।

ਅਰ ਦੇਵਤਿਆਂ ਨੇ ਦੁਖਿਤ ਹੋ ਕੇ ਭਗਵਾਨ ਦੀ ਆਰਾਧਨਾ ਕੀਤੀ– ਉਨ੍ਹਾਂ ਦੀ ਪੁਕਾਰ ਸੁਣ ਕੇ ਆਪ ਨਾਰਾਇਨ, ਮਧਕੀਟਭ ਨੂੰ ਮਾਰਨ ਵਾਸਤੇ ਮੈਦਾਨੇ ਜੰਗ ਵਿੱਚ ਆਇਆ, ਤੇ ਪੰਜ ਹਜ਼ਾਰ ਬਰਸ ਲਗਾਤਾਰ ਲੜਾਈ ਕਰਦਾ ਰਿਹਾ। ਤੇ ਅਖੀਰ ਉਸ ਦੈਂਤ ਦੀ ਬਹਾਦਰੀ ਤੇ ਬਹੁਤ ਪ੍ਰਸੰਨ ਹੋਇਆ ਤੇ ਉਸ ਨੂੰ ਕੋਈ ਵਰ ਮੰਗਣ ਲਈ ਆਖਿਆ ਅਰ ਨਾਲ ਹੀ ਉਸ ਮਧ ਕੀਟਭ ਨੂੰ ਆਪਣੀ ਪਰੇਰਨਾ ਨਾਲ ਗਿਆਨ ਕਰ ਦਿੱਤਾ। ਜਿਸ ਕਰ ਕੇ ਉਹ ਦੈਂਤ ਭਗਵਾਨ ਨੂੰ ਆਖਣ ਲੱਗਾ ਕਿ ਇਸ ਸਰੀਰ ਨੇ ਅੰਤ ਨੂੰ ਮਰਨਾ ਹੀ ਹੈ ਇਸ ਵਾਸਤੇ ਮੇਰੇ ਸੀਸ ਨੂੰ ਹੀ ਆਪਣੇ ਚਰਣਾਂ ਵਿੱਚ ਪ੍ਰਵਾਨ ਕਰ ਲਵੋ, ਸ੍ਰੀ ਨਾਰਾਇਣ ਨੇ ਉਸ ਨੂੰ ਆਪਣੇ ਵਯਕਤੀ ਗਤ ਸਰੂਪ ਧਾਰਣ ਕੀਤੇ ਹੋਏ ਪੱਟਾਂ ਉਤੇ ਬਹਾਲ ਕੇ ਉਸਦੇ ਸੀਸ ਨੂੰ ਕੱਟ ਲਿਆ ਤੇ ਉਸ ਦੈਂਤ ਵਿਚੋਂ ਨਿਕਲੀ ਜੋਤ ਨੂੰ ਅਪਣੇ ਸਰੀਰ ਉਤੇ ਮਲ ਕੇ ਉਸ ਨਾਲ ਇਸ ਚੰਡੀ (ਸ਼ਕਤੀ, ਨੂੰ ਮੂਰਤੀ ਮਾਨ ਕੀਤਾ। ਉਪਰੋਕਤ ਲਿਖੇ ਭਾਵਾਂ ਦਾ ਵਰਨਣ ਗੁਰੂ ਗੋਬਿੰਦ ਸਿੰਘ ਜੀ ਨੇ ਇੰਞ ਕੀਤਾ ਹੋਇਆ ਹੈ।

ਯੁਧ ਕਰਿਓ ਤਿਨ ਸੋਂ ਭਗਵੰਤ ਨ ਮਾਰ ਸਕੈ ਅਤਿਦੈਤ ਬਲੀ ਹੈ ।
ਸਾਲ ਭਏ ਤਿਨ ਪੰਚ ਹਜਾਰ ਦੋਊ ਲਰਤੇ ਨਹਿ ਬਾਂਹਿ ਟਲੀ ਹੈ ।
ਦੈਤਨ ਮਾਰ ਕਹਿਓ ਬਰ ਮਾਂਗ ਕਹਿਓ ਹਰ ਸੀਸ ਨ ਦੇਹ ਭਲੀ ਹੈ ।
ਧਾਰ ਉਰੂ ਪਰ ਚਕ੍ਰ ਸੋਂ ਕਾਟ ਕੈ ਜੋਤ ਲੈ ਆਪਨੇ ਅੰਗ ਮਲੀ ਹੈ ।

ਉਸ ਵਕਤ ਤੋਂ ਲੈ ਕੇ ਜਦੋਂ ਭੀ ਕਦੇ ਦੇਵਤਿਆਂ ਨੂੰ ਦੈਂਤਾਂ ਨੇ ਮਾਰ ਭਜਾਇਆ, ਦੇਵਤਿਆਂ ਨੇ ਉਸ ਦੈਵੀ ਸ਼ਕਤੀ ਦੀ ਆਰਾਧਨਾ ਕੀਤੀ । ਉਸੇ ਵਕਤ ਉਹ ਸ਼ਕਤੀ ਸਰੂਪ ਦੇਵੀ ਵਜਕਤੀ ਗਤ ਵਿੱਚ ਜਿਸਦੀਆਂ ਅੱਠ ਬਾਹੀਂ ਸਨ । ਸ਼ਸਤ੍ਰਾਂ ਸੰਯੁਕਤ ਸ਼ੇਰ ਦੀ ਅਸਵਾਰੀ ਕਰ ਕੇ ਦੇਵਤਿਆਂ ਦੀ ਮਦਦ ਕਰਦੀ ਰਹੀ । ਚੰਡੀ ਦੀ ਵਾਰ ਵਿੱਚ ਸ੍ਰੀ ਦਸਮੇਸ਼ ਜੀ ਨੇ ਉਸ ਦੁਰਗਾ ਨਾਮ ਦੀ ਸ਼ਕਤੀ-ਸ਼ਾਲੀ ਦੇਵੀ ਦੇ ਮਹਿਖਾਸੁਰ ਸੁੰਭ ਨਿਸੁੰਭ, ਤੇ ਰਕਤਬੀਜ ਆਦਿਕ ਦੈਂਤਾ ਨਾਲ ਜੰਗ ਦਾ ਵਰਨਣ ਬੜੇ ਬੀਰਰਸ ਤੇ ਅਲੰਕਾਰਾਂ ਨਾਲ ਕੀਤਾ ਹੋਇਆ ਹੈ । ਜਿਸ ਦੇ ਪਾਠ ਕਰਨ ਵਾਲੇ ਅੰਦਰ ਕੁਦਰਤੀ ਸ਼ਕਤੀ ਦਾ ਪ੍ਰਭਾਵ ਪੈ ਜਾਂਦਾ ਹੈ ।

ਇਹੋ ਕਾਰਨ ਹੈ ਕਿ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਧਰਤੀ ਤੇ ਧਰਮ ਵਰਤਾਉਣ, ਮਲੇਛ ਰਾਜ ਦੇ ਨਸ਼ਟ ਕਰਨ ਵਾਸਤੇ ਚੰਡੀ ਦੀ ਵਾਰ ਨੂੰ ਮੰਤ੍ਰ ਰੂਪ ਵਿੱਚ ਸੂਰਜ ਉਦੇ ਹੋਣ ਤੋਂ ਪਹਿਲਾਂ ਪਹਿਲਾਂ ਪਾਠ ਕਰਨ ਦਾ ਅੱਜ ਤੋਂ ਸੌ ਸਾਲ ਪਹਿਲਾਂ ਹਰ ਨਾਮਧਾਰੀ ਸਿੱਖ ਨੂੰ ਤਾਕੀਦੀ ਹੁਕਮ ਕੀਤਾ, ਤੇ ਜਿਸ ਹੁਕਮ ਦੀ ਪਾਲਣਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗਤ ਪਾਸੋਂ ਹਮੇਸ਼ਾਂ ਕਰਵਾਉਂਦੇ ਰਹੇ, ਤੇ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਭੀ ਹਰ ਨਾਮਧਾਰੀ ਪਾਸੋਂ ਹਰ ਰੋਜ਼ ਚੰਡੀ ਦੀ ਵਾਰ ਦਾ ਪਾਠ ਹੀ ਨਹੀਂ ਕਰਾ ਰਹੇ ਸਗੋਂ ਹਜਾਰਾਂ ਰੁਪਿਆਂ ਦੇ ਖਰਚ ਨਾਲ ਪੂਰਨ ਬਿਧੀ ਅਨੁਸਾਰ ਇਸ ਪਾਠ ਦੇ ਨਾਲ ਨਾਲ ਹਵਨ ਯਗ ਭੀ ਕਰਵਾ ਰਹੇ ਹਨ ।

ਓਥੇ ਚੀਨੀ ਹਮਲੇ ਦੇ ਦਿਨਾਂ ਤੋਂ ਲੈ ਕੇ ਆਲ ਇੰਡੀਆ ਤੇ ਜਲੰਧਰ ਰੇਡੀਓ ਸਟੇਸ਼ਨਾਂ ਤੋਂ ਆਮ ਲੋਕਾਂ ਨੂੰ ਜੋਸ਼ ਦੇਣ ਵਾਸਤੇ ਹਰ ਰੋਜ ਚੰਡੀ ਦੀ ਵਾਰ ਨੂੰ ਪ੍ਰਸਾਰਤ ਕੀਤਾ ਜਾਂਦਾ ਹੈ ਇਸ ਤੋਂ ਵੱਧ ਚੰਡੀ ਦੀ ਵਾਰ ਦੀ ਮਹਾਨਤਾ ਦਾ ਸਬੂਤ ਹੋਰ ਕੀ ਹੋ ਸਕਦਾ ਹੈ ।

ਆਤਮਾ ਸਿੰਘ ਸਨਖਤਰਵੀ

੨੬ ਭਾਦੋਂ ਸੰਮਤ ੨੦੨੧, ਸ੍ਰੀ ਭੈਣੀ ਸਾਹਿਬ।

## ਸੁਗੰਧਤਾ ਵਾਲ਼ੀ ਸਾਮਗ੍ਰੀ :

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੇਠ ਦਸੀ ਸਾਮਗ੍ਰੀ ਹਵਨ ਵਾਸਤੇ ਲਿਖੀ ਹੋਈ ਹੈ :–

ਚੰਦਨ ਸੁਰਖ. ਚੰਦਨ ਸਫੈਦ. ਛੜ, ਮੁਥ੍ਰਾ, ਇੰਦ੍ਰ ਜੌਂ, ਭੋਜ ਪਤ੍ਰ, ਸੁਪਾਰੀ ਦਾਖ (ਮੇਵਾ), ਛੁਹਾਰੇ, ਗਰੀ ਖੋਪਾ, ਬਾਦਾਮ, ਗੁਗਲ, ਕੇਸਰ, ਮੁਸ਼ਕ ਕਾਫੂਰ, ਲੌਂਗ, ਤਿਲ, ਜੌਂ ਦੇਸੀ, ਕਸਤੂਰੀ, ਸੰਧੂਰ ਇਲਾਚੀਆਂ ਸਬਜ਼, ਘਿਓ, ਖੰਡ ।

ਇਹ ਬਾਈ ਚੀਜਾਂ ਦੀ ਬਹੁਤ ਸੁਗੰਧਤਾ ਵਾਲੀ ਸਾਮਗ੍ਰੀ ਬਣ ਜਾਂਦੀ ਹੈ । ਜਿਸਦੀ ਏਥੇ ਵਰਤੋਂ ਹੁੰਦੀ ਹੈ ।

ਸਾਇੰਸ ਦੇ ਨੁਕਤਾ ਨਿਗਾਹ ਨਾਲ ਹਵਨ ਯਗ ਦੇ ਫਾਇਦੇ:-

ਜਿਵੇਂ ਐਟਮ ਬੰਬ ਦੇ ਫਟਨ ਕਰਕੇ ਨਿਕਲੇ ਜ਼ਹਰੀਲੇ ਧੂਏਂ ਨਾਲ ਸਮੁੰਦਰ ਦੇ ਪਾਣੀ ਅਰ ਅਕਾਸ਼ ਦੀ ਹਵਾਂ ਵਿਚ ਜ਼ੈਹਰੀਲੇ ਪ੍ਰਮਾਣੂ ਬਣਕੇ ਭਿਆਨਕ ਬੀਮਾਰੀਆਂ ਫੈਲਾਉਣ ਦੇ ਸਾਧਕ ਬਣ ਜਾਂਦੇ ਹਨ ।

ਤਿਵੇਂ ਉਪਰੋਕਤ ਲਿਖੀ ਸਮੱਗਰੀ ਘਿਓ ਜਲ ਨਾਰੀਅਲ ਬੇਰੀ ਜਾਂ ਪਲਾਸ ਦੀ ਲੱਕੜ ਸਹਿਤ ਜਲ ਰਹੀ ਅਗਨੀ ਦੇ ਪ੍ਰਮਾਣੂਆਂ ਨਾਲ ਜੋ ਸੁਗੰਧਤਾ ਆਕਾਸ਼ ਵਿੱਚ ਫੈਲਦੀ ਹੈ ਉਹ ਭੀ ਆਪਣੇ ਗੁਣਾਂ ਦਾ ਅਸਰ ਕਰਨ ਤੋਂ ਬਗੈਰ ਨਹੀਂ ਰਹਿੰਦੀ, ਫਰਕ ਕੇਵਲ ਵਰਤੋਂ ਦੀ ਮਾਤ੍ਰਾ ਦਾ ਹੈ।

ਚੂੰਕਿ ਐਟਮ ਬੰਬਾਂ ਦੇ ਲਿਹਾਜ ਨਾਲ ਅੱਜ ਇਸ ਸਮੱਗਰੀ ਨਾਲ ਹਵਨ ਯਗ ਦੀ ਮਾਤ੍ਰਾ ਜ਼ੀਰੋ ਬਰਾਬਰ ਹੈ। ਇਸ ਵਾਸਤੇ ਹਵਨ ਦੇ ਪੂਰੇ ਗੁਣ ਅਜ ਆਮ ਲੋਕਾਂ ਦੇ ਵੇਖਣ ਵਿੱਚ ਨਹੀਂ ਆ ਰਹੇ।

ਜੇ ਕਰ ਅਜ ਐਟਮੀ ਪ੍ਰਮਾਣੂਆਂ ਦੇ ਹੋ ਰਹੇ ਖਰਚ ਨਾਲੋਂ ਦਸਵਾਂ ਹਿੱਸਾ ਭੀ ਖਰਚ ਹੋਮ ਯਗ ਵਾਸਤੇ ਕੀਤਾ ਜਾਵੇ ਤਾਂ ਕੁਦਰਤੀ ਤੌਰ ਤੇ ਅਨੇਕਾਂ ਭਿਆਨਕ ਰੋਗਾਂ ਦਾ ਖਾਤਮਾ ਸਹਿਜੇ ਹੀ ਹੋ ਸਕਦਾ ਹੈ। ਲੋੜ ਕੇਵਲ ਧਿਆਨ ਦੇਣ ਦੀ ਹੈ।



